 ੧ੴ ਸਤਿਗੁਰ ਪ੍ਰਸਾਦਿ ॥ 

# ਵਿਸਮਾਦ, ਵਿਗਿਆਨਕ ਖੋਜ ਤੇ ਹੁਕਮ

ਸੁਰਜੀਤ ਸਿੰਘ ਭਾਟੀਆ

ਗੁਰੂ ਨਾਨਕ ਦੇਵ ਮਿਸ਼ਨ, ਸੀਰੀਜ਼—445
ਗੁਰੂ ਨਾਨਕ ਦੇਵ ਮਿਸ਼ਨ, ਬਹੇੜਾ ਰੋਡ, ਮੁਹੱਲਾ ਢੰਡੋਲੀ ਵਾਲਾ, ਪਟਿਆਲਾ
ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ।

ਮੁੱਲ : 4-00 ਰੁਪਏ



ੴ ਸਤਿਗੁਰ ਪ੍ਰਸਾਦਿ ॥



# ਵਿਸਮਾਦ, ਵਿਗਿਆਨਕ ਖੋਜ ਤੇ ਹੁਕਮ

ਸੁਰਜੀਤ ਸਿੰਘ ਭਾਟੀਆ

ਗੁਰੂ ਨਾਨਕ ਦੇਵ ਮਿਸ਼ਨ, ਸੀਰੀਜ਼—445
ਗੁਰੂ ਨਾਨਕ ਦੇਵ ਮਿਸ਼ਨ, ਬਰੇਤਾ ਰੋਡ, ਮੁਹੱਲਾ ਢੱਡੋਲੀ ਵਾਲਾ, ਪਟਿਆਲਾ
ਦੁਆਰਾ ਪ੍ਰਕਾਸ਼ਿਤ ਕੀਤਾ ਗਿਆ ।

ਮੁੱਲ । 4-00 ਰੁਪਏ

# ਭੂਮਿਕਾ

ਸ. ਸੁਰਜੀਤ ਸਿੰਘ ਭਾਟੀਆ ਗੁਰਮਤਿ ਕਾਲਜ ਪਟਿਆਲਾ ਦੇ ਪ੍ਰਿੰਸੀਪਲ ਰਹੇ ਹਨ ਅਤੇ ਇਸ ਉਪਰੰਤ ਹੁਣ ਉਹ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਲੁਧਿਆਣਾ ਵਿਖੇ ਬਹੁਤ ਹੀ ਸ਼ਲਾਘਾਯੋਗ ਕੰਮ ਕਰ ਰਹੇ ਹਨ। ਇਹ ਟਰੈਕਟ ਉਹਨਾਂ ਨੇ ਲਿਖ ਕੇ ਗੁਰੂ ਨਾਨਕ ਦੇਵ ਮਿਸ਼ਨ ਨੂੰ ਛਾਪਣ ਲਈ ਭੇਜਿਆ ਹੈ। ਮਿਸ਼ਨ ਉਹਨਾਂ ਦਾ ਹਾਰਦਿਕ ਧੰਨਵਾਦੀ ਹੈ ਅਤੇ ਇਹ ਲੇਖ ਬਤੌਰ ਟਰੈਕਟ ਨੰ. 445 ਛਾਪਿਆ ਜਾ ਰਿਹਾ ਹੈ।

ਗੁਰੂ ਨਾਨਕ ਦੇਵ ਮਿਸ਼ਨ
ਪਟਿਆਲਾ

# ਵਿਸਮਾਦ, ਵਿਗਿਆਨਕ ਖੋਜ ਤੇ ਹੁਕਮ

ਕੁਦਰਤ ਦਾ ਵਿਡਾਨ ਤੇ ਮਨੁੱਖੀ ਮਨ ਦੀ ਜਗਿਆਸਾ ਦੋਵੇਂ ਹੀ ਕਰਤਾ ਪੁਰਖ ਦੇ ਹੁਕਮ ਦੀ ਉਪਜ ਹਨ, ਹੁਕਮ ਦਾ ਭਾਗ ਹਨ। ਇਨ੍ਹਾਂ ਦੇ ਆਪਸੀ ਸੰਬੰਧਾਂ ਬਾਰੇ ਵਿਚਾਰ ਇਸ ਲੇਖ ਦਾ ਵਿਸ਼ਾ ਹੈ।

ਕੁਦਰਤ ਦਾ ਹਰ ਅੰਗ, ਇਨ੍ਹਾਂ ਅੰਗਾਂ ਦੇ ਆਪਸੀ ਸੰਬੰਧ ਅਤੇ ਇਨ੍ਹਾਂ ਦਾ ਨਿਯਮਤ ਪ੍ਰਬੰਧ ਜਾਂ ਨਿਜ਼ਾਮ, ਜਿਸ ਨੂੰ ਗੁਰੂ ਨਾਨਕ ਦੇਵ ਨੇ 'ਹੁਕਮ' ਦਾ ਨਾਮ ਦਿੱਤਾ ਹੈ, ਆਪਣੇ ਆਪ ਵਿਚ ਇਕ ਐਸਾ ਅਚੰਭਾ ਹੈ, ਜਿਸ ਨੇ ਹਮੇਸ਼ਾ ਹੀ ਮਨੁੱਖੀ ਮਨ ਵਿਚ ਇਸ ਬਾਰੇ ਹੋਰ ਜ਼ਿਆਦਾ ਜਾਣਨ ਤੇ ਹੋਰ ਜ਼ਿਆਦਾ ਸਮਝਣ ਦੀ ਜਗਿਆਸਾ ਪੈਦਾ ਕੀਤੀ ਹੈ। ਜਿਉਂ ਜਿਉਂ ਮਨੁੱਖ ਕੁਦਰਤ ਬਾਰੇ ਖੋਜ ਕਰਦਾ ਹੈ ਉਸ ਦੀ ਜਗਿਆਸਾ ਹੋਰ ਜ਼ਿਆਦਾ ਵੱਧਦੀ ਹੈ ਅਤੇ ਖੋਜ ਦਾ ਕੋਈ ਅੰਤ ਨਹੀਂ। ਇਸੇ ਲਈ ਤਾਂ ਗੁਰੂ ਨਾਨਕ ਦੇਵ ਨੇ ਕਿਹਾ ਹੈ :

"ਹੁਕਮੁ ਨ ਕਹਿਆ ਜਾਈ।" (ਜਪੁ, ਪੰ. ੧)

ਇਹ ਜਗਿਆਸਾ ਹੀ ਗੁਰੂ ਰੂਪ ਹੋ ਕੇ ਮਨੁੱਖ ਨੂੰ ਕਈ ਪ੍ਰਕਾਰ ਦੇ ਗਿਆਨ, ਵਿਗਿਆਨ, ਦਰਸ਼ਨ, ਮਾਨਵੀ ਵਿਸ਼ਿਆਂ ਅਤੇ ਕੁਦਰਤ ਤੇ ਮਨੁੱਖ ਦੇ ਆਪਸੀ ਸੰਬੰਧਾਂ ਬਾਰੇ ਖੋਜ ਕਰਨ ਦੇ ਰਾਹ ਖੋਲ੍ਹਦੀ ਰਹਿੰਦੀ ਹੈ। ਜਗਿਆਸਾ ਦੀ ਇਹ ਕੁਦਰਤੀ ਰੁਚੀ, ਹਰ ਸੂਝਵਾਨ ਮਨੁੱਖ ਵਿਚ ਹਰ ਸਮੇਂ ਤੇ ਹਰ ਥਾਵੇਂ ਮੌਜੂਦ ਹੁੰਦੀ ਹੈ। ਕੁਦਰਤ ਦੇ ਵਿਡਾਨ ਤੋਂ ਪੈਦਾ ਹੋਏ ਅਚੰਭੇ ਤੇ ਹੈਰਾਨੀ ਤੋਂ ਪ੍ਰਭਾਵਤ ਹੋ ਕੇ ਮਨੁੱਖ ਦੇ ਮੂੰਹੋਂ ਆਪਣੇ ਆਪ ਐਸੇ ਵਿਸਮਿਕ (Interjectory) ਸ਼ਬਦ ਨਿਕਲ ਜਾਂਦੇ ਹਨ, ਜਿਵੇਂ 'ਵਾਹ', ਕਮਾਲ (wonderful) ਆਦਿ। ਜੇਕਰ ਇਸ ਹੈਰਾਨੀ ਪ੍ਰਗਟ ਕਰਨ ਵਾਲੇ ਸ਼ਬਦ 'ਵਾਹ' ਨੂੰ, ਇਸ ਤੋਂ ਉਪਜੀ ਜਗਿਆਸਾ, ਜੋ ਗੁਰੂ ਰੂਪ ਹੁੰਦੀ ਹੋਈ ਮਨੁੱਖ ਨੂੰ ਹੋਰ ਖੋਜ ਕਰਨ ਲਈ ਪ੍ਰੇਰਦੀ ਹੈ, ਦਿਲਚਸਪੀ ਪੈਦਾ ਕਰਕੇ ਉਸ ਤੋਂ ਅਗੇ ਟੋਰਦੀ ਹੈ, ਗੁਰੂ ਨਾਲ ਜੋੜਿਆ ਜਾਵੇ ਤਾਂ ਸ਼ਬਦ "ਵਾਹਿਗੁਰੂ" ਬਣ ਜਾਂਦਾ ਹੈ। ਇਹ ਆਪਣੇ ਆਪ ਵਿਚ ਸ਼ਬਦ ਗੁਰੂ ਵੀ ਹੈ ਅਤੇ ਮਨੁੱਖ ਨੂੰ ਕਰਤਾ ਪੁਰਖ 'ਬ੍ਰਹਮ' ਨਾਲ ਜੋੜਣ ਦਾ ਜ਼ਰੀਆ ਵੀ ਬਣ ਸਕਦਾ ਹੈ। ਕਿਉਂਕਿ ਕੁਦਰਤ ਦਾ ਸਾਰਾ ਨਿਜ਼ਾਮ, ਸਾਰਾ ਵਡਾਨ, ਉਸ ਬ੍ਰਹਮ ਵੱਲ ਸੰਕੇਤ ਕਰਦਾ ਹੈ, ਜਿਸ ਦਾ ਹੁਕਮ ਇਸ ਨਿਜ਼ਾਮ ਨੂੰ ਚਲਾ ਰਿਹਾ ਹੈ। ਇਸੇ ਲਈ ਭਾਈ ਗੁਰਦਾਸ ਨੇ "ਵਾਹਿਗੁਰੂ" ਸ਼ਬਦ ਨੂੰ ਗੁਰ ਮੰਤ੍ਰ ਕਿਹਾ ਹੈ :

ਵਾਹਿਗੁਰੂ ਗੁਰ ਮੰਤ੍ਰ ਹੈ
ਜਪਿ ਹਉਮੈਂ ਖੋਈ ॥

ਕੁਦਰਤ ਦਾ ਹਰ ਕ੍ਰਿਸ਼ਮਾ, ਚੂੰਕਿ ਕਾਦਰ, ਕਰਤਾ ਪੁਰਖ, ਵਾਹਿਗੁਰੂ ਵਲ ਸੰਕੇਤ ਕਰਦਾ ਹੈ, ਇਸ ਲਈ ਜਿਥੇ ਇਹ ਮਨੁੱਖ ਵਿਚ ਜਗਿਆਸਾ ਤੇ ਖੋਜ ਦੀ ਰੁਚੀ ਪੈਦਾ ਕਰਦਾ ਹੈ, ਉਥੇ ਵਿਸਮਾਦ ਵੀ ਪੈਦਾ ਕਰਦਾ ਹੈ।

ਵਿਸਮਾਦੁ ਨਾਦ ਵਿਸਮਾਦੁ ਵੇਦ ॥
ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥
ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥—(ਵਾਰ ਆਸਾ ਮ. ੧, ਪੰ. ੪੬੩)

(2)

ਕੁਦਰਤ ਦੇ ਅਚੰਭੇ ਤੋਂ ਉਪਜੀ ਜਗਿਆਸਾ ਕਾਰਣ ਹੀ ਮਨੁੱਖ ਕੁਦਰਤ ਦੇ ਕ੍ਰਿਸ਼ਮਿਆਂ, ਉਨ੍ਹਾਂ ਦੀ ਬਣਤਰ, ਸੁਭਾਓ ਤੇ ਉਨ੍ਹਾਂ ਦੇ ਵਰਤਾਰੇ (functions) ਬਾਰੇ ਖਰੀਕੀਆਂ ਨੂੰ ਲਭਦਾ, ਉਨ੍ਹਾਂ ਦੀ ਛਾਣ ਬੀਣ ਕਰਦਾ, ਉਨ੍ਹਾਂ ਨੂੰ ਕ੍ਰਮਬੱਧ ਢੰਗਾਂ (systems) ਵਿਚ ਜੋੜਦਾ ਤੇ ਵਿਗਿਆਨ ਦੇ ਰੂਪ ਵਿਚ ਪ੍ਰਵਾਣ ਕਰਦਾ ਆਇਆ ਹੈ। ਇਨ੍ਹਾਂ ਦੇ ਆਧਾਰ ਉਤੇ ਤਕਨਾਲੋਜੀ ਉਸਾਰ ਕੇ, ਉਸ ਨੂੰ ਜ਼ਿੰਦਗੀ ਵਿਚ ਵਰਤਦਾ ਆਇਆ ਹੈ। ਆਪਣਾ ਸ਼ਖ਼ਸੀ, ਸਮਾਜੀ ਤੇ ਸਭਿਆਚਾਰਕ ਜੀਵਨ ਇਨ੍ਹਾਂ ਦੇ ਸਮਾਯੋਜਨ (adjustment) ਵਿਚ ਉਸਾਰਦਾ ਆਇਆ ਹੈ। ਇਨ੍ਹਾਂ ਖੋਜਾਂ ਦੇ ਆਧਾਰ ਉਤੇ ਨਿੱਤ ਨਵੀਆਂ ਸੋਚ-ਪ੍ਰਣਾਲੀਆਂ ਸਥਾਪਤ ਕਰਦਾ ਆਇਆ ਹੈ, ਭਾਵੇਂ ਇਹ ਨਿਯੂਟਨੀਅਨ ਨਿਯਮ ਹੋਣ, ਕਾਰਟੀਜ਼ੀਅਨ ਸੋਚ ਹੋਵੇ, ਕੁਆਂਟਮ ਤਕਨਾਲੋਜੀ ਹੋਵੇ ਤੇ ਭਾਵੇਂ ਤਾਪ ਵਿਗਿਆਨ। ਵਿਗਿਆਨ ਦੀਆਂ ਇਹ ਸਾਰੀਆਂ ਪਰਤਾਂ, ਅਖੀਰ ਉਸ ਕਾਦਰ ਦੇ "ਹੁਕਮ" ਦਾ ਹੀ ਵਿਸ਼ਲੇਸ਼ਣ (analysis) ਹਨ, ਜੋ ਕੁਦਰਤ ਦੇ ਸਾਰੇ ਅੰਗਾਂ ਨੂੰ ਇਕ ਸੁਚਾਲੂ ਸਮੁੱਚਤਾ (working unity in the totality of nature) ਵਿਚ ਪਰੋ ਰਿਹਾ ਹੈ, ਯਾਨੀ ਕੁਦਰਤ ਦੀ ਅਨੇਕਤਾ ਵਿਚ ਏਕਤਾ ਤੇ ਇਕਾਗਰਤਾ ਲਿਆ ਰਿਹਾ ਹੈ।

ਇਹ ਹੀ ਹਾਲ ਮਨੁੱਖੀ ਸੰਬੰਧਾਂ, ਰਿਸ਼ਤਿਆਂ ਤੇ ਵਿਚਾਰ ਧਾਰਾਵਾਂ ਦੇ ਵਿਕਾਸ ਦਾ ਹੈ, ਜੋ ਆਮ ਕਰਕੇ ਕੁਦਰਤ ਦੇ ਨਿਯਮਾਂ ਨੂੰ ਅਤੇ ਇਨ੍ਹਾਂ ਬਾਰੇ ਪ੍ਰਾਪਤ ਹੋਈਆਂ ਨਵੀਆਂ ਲਭਤਾਂ (discoveries) ਨੂੰ ਜੀਵਨ, ਸਮਾਜ ਤੇ ਸਭਿਆਚਾਰ ਵਿਚ ਨਿਤਾਰਨ ਉਤੇ ਆਧਾਰਤ ਹਨ, ਖ਼ਾਸ ਤੌਰ ਉਤੇ ਰਾਜਨੀਤੀ ਤੇ ਆਰਥਿਕ ਵਿਚਾਰਧਾਰਾਵਾਂ ਦਾ ਜਿਵੇਂ ਪੂੰਜੀਵਾਦ, ਮਾਰਕਸਵਾਦ, ਸਮਾਜਵਾਦ ਆਦਿ। ਇਹੋ ਹੀ ਹਾਲ ਦਰਸ਼ਨ ਤੇ ਗਿਆਨ ਦਾ

ਹੈ ਜੋ ਇਨ੍ਹਾਂ ਅਨੁਸਾਰ ਉਸਰੀ ਮਨੁੱਖੀ ਸੋਚ ਨੂੰ ਜ਼ਾਹਿਰ ਕਰਦੇ ਹਨ। ਇਨ੍ਹਾਂ ਲਭਿਤਾਂ ਵਿਚ ਨਿਤ ਹੋ ਰਹੇ ਵਾਧੇ ਕਾਰਣ, ਮਨੁੱਖ ਦੀ ਰਹਿਣੀ ਬਹਿਣੀ, ਆਪਸੀ ਸੰਬੰਧਾਂ ਤੇ ਖਾਸ ਤੌਰ ਉਤੇ ਅੰਤਰ ਜਾਤੀ ਤੇ ਅੰਤਰ ਰਸ਼ਟਰੀ ਸੰਬੰਧਾਂ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ, ਜਿਵੇਂ ਅੱਜ ਦੇ ਜ਼ਮਾਨੇ ਵਿਚ ਇਲੈਕਟ੍ਰਨਿਕ ਮੀਡੀਆ ਦੁਆਰਾ ਆ ਰਹੀ ਹੈ। ਇਨ੍ਹਾਂ ਤਬਦੀਲੀਆਂ ਤੇ ਨਵੀਆਂ ਲਭਤਾਂ ਕਾਰਣ ਮਨੁੱਖ ਦੀ ਜੀਵਨ ਖੇਡ, ਜੀਵਨ ਜਗਤੀ ਵਿਚ ਤਬਦੀਲੀ, ਹੁਕਮ ਦੇ ਵਿਸ਼ਾਲ ਤੇ ਸ਼ਕਤੀਸਾਲੀ ਢਾਂਚੇ ਦੇ ਮੁਕਾਬਲੇ ਵਿਚ ਕੇਵਲ ਨਾਂ-ਮਾਤਰ (marginal) ਤਬਦੀਲੀ ਹੀ ਹੁੰਦੀ ਹੈ, ਜਿਵੇਂ ਕਿਸੇ ਨੇ ਗੁੱਲੀ ਡੰਡਾ ਨਾ ਖੇਡਿਆ ਤੇ ਕ੍ਰਿਕਟ ਖੇਡ ਲਈ, ਬਾਰਾਂ ਟਾਹਣਾਂ ਜਾਂ ਚੋਪੜ ਨਾ ਖੇਡਿਆ ਤੇ ਵੀਡੀਓ ਗੇਮਾਂ ਖੇਡ ਲਈਆਂ। ਅਖੀਰ ਨਿਤਾਰਾ, ਹੁਕਮ ਅਨੁਸਾਰ ਵਾਹਿਗੁਰੂ ਪਰਮਾਤਮਾ ਵਲੋਂ ਦਿੱਤੇ ਢਾਂਚੇ ਦੀ ਚੋਖਟ ਵਿਚ ਹੀ ਰਹਿੰਦਾ ਹੈ। ਮਨੁੱਖ ਹੁਕਮ ਦੇ ਇਸ ਢਾਂਚੇ ਨੂੰ ਬਦਲ ਨਹੀਂ ਸਕਦਾ, ਤੇ ਨਾ ਹੀ ਇਸ ਨੂੰ ਉਲੰਘ ਸਕਦਾ ਹੈ।

ਗੁਰੂ ਨਾਨਕ ਦੇਵ ਨੇ ਹੁਕਮ ਦੇ ਇਸ ਵਿਸ਼ਾਲ ਘੇਰੇ (wide premises) ਤੇ ਇਸ ਘੇਰੇ ਅਨੁਸਾਰ ਮਨੁੱਖ ਦੇ ਸਮਾਯੋਜਨ (adjustment) ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿਚ ਕੀਤਾ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ (ਜਪੁ, ਪੰਨਾ ੮))

ਮਨੁੱਖ ਦੀ ਸਾਰੀ ਵਿਗਿਆਨਕ ਖੋਜ, ਇਸ ਵਿਚ ਨਿਤ ਹੋ ਰਿਹਾ ਵਾਧਾ ਤੇ ਨਿਤ ਨਿਤ ਨਵੇਂ ਹੋ ਰਹੇ ਨਿਯਮ (Laws) ਤੇ ਨਿਤ ਨਵੀਆਂ ਸਥਾਪਤ ਹੋ ਰਹੀਆਂ ਖੋਜ ਪ੍ਰਣਾਲੀਆਂ ਜੋ ਹੋਰ ਵਧੇਰੀ ਬਰੀਕੀ ਤੇ ਸੂਖਮਤਾ ਵਲ ਵੱਧ ਰਹੀਆਂ ਹਨ, ਆਖਰ ਪਵਣ, ਪਾਣੀ, ਧਰਤੀ ਤੇ ਸਮੇਂ ਨਾਲ ਹੀ ਸੰਬੰਧਿਤ ਹੈ, ਇਨ੍ਹਾਂ ਚਾਰ ਬਾਹੀਆਂ ਦੀ ਚੋਖਟ ਵਿਚ ਹੀ ਮਹਿਦੂਦ ਹੈ। ਇਹ ਭਾਵੇਂ ਨਿਊਟਨ ਦੇ Laws of Motion ਸਨ, ਭਾਵੇਂ ਆਈਨ ਸਟਾਈਨ ਦਾ (Relativity) ਦਾ ਸਿੱਧਾਂਤ ਸੀ, ਕੁਆਂਟਮ ਮਕੈਨਿਕਸ ਸੀ ਜਾਂ ਤਾਪ ਵਿਗਿਆਨ ਦਾ ਸਿੱਧਾਂਤ ਸੀ। ਇਹ ਸਾਰੇ ਸਿੱਧਾਂਤ ਤੇ ਸਾਰੇ ਨਿਯਮ ਅਖੀਰ 'ਹੁਕਮ' ਦੀਆਂ ਸੂਖਮ ਪਰਤਾਂ ਹੀ ਖੋਹਲਦੇ ਆਏ ਹਨ। ਦੂਸਰੇ ਪਾਸੇ ਇਨ੍ਹਾਂ ਖੋਜਾਂ ਤੇ ਇਨ੍ਹਾਂ ਲਭਿਤਾਂ ਦੇ ਮੁਤਾਬਕ ਤਕਨਾਲੋਜੀ ਦਾ ਵਿਕਾਸ ਤੇ ਉਸਾਰੀ ਮਨੁੱਖ ਦੀ ਰਹਿਣੀ ਤੇ ਵਰਤ ਵਿਹਾਰ ਵਿਚ ਆਈ ਤਬਦੀਲੀ, ਸੋਚ ਪ੍ਰਣਾਲੀਆਂ, ਇਜ਼ਮਾਂ ਤੇ ਵਾਦਾਂ ਦਾ ਵਿਕਾਸ, ਹੁਕਮ ਦੇ ਇਸ ਘੇਰੇ ਅੰਦਰ ਮਨੁੱਖ ਦਾ ਸਮਾਯੋਜਨ (Adjustment) "ਖੇਲੈ ਸਗਲ ਜਗਤੁ" ਹੀ ਤਾਂ ਹੈ। "ਹੁਕਮ ਰਜਾਈ ਚਲਣਾ" ਹੀ ਤਾਂ ਹੈ। ਮਨੁੱਖ ਦੀ ਖੇਡ ਦਾ ਕੇਵਲ ਰੂਪ ਹੀ ਬਦਲਦਾ ਹੈ। ਪ੍ਰੰਤੂ 'ਹੁਕਮ' ਵਲੋਂ ਮਿਲਿਆ ਢਾਂਚਿਆ, ਪਾਉਣ, ਪਾਣੀ, ਧਰਤੀ ਤੇ ਸਮੇਂ ਦਾ ਮਾਹੌਲ ਉਸੇ ਤਰ੍ਹਾਂ ਹੀ ਬਣਿਆ ਰਹਿੰਦਾ ਹੈ। "ਹੁਕਮ ਰਜਾਈ ਚਲਣਾ, ਨਾਨਕ ਲਿਖਿਆ

ਨਾਲਿ'' ਹਮੇਸ਼ਾ ਕਾਇਮ ਦਾਇਮ ਰਹਿੰਦਾ ਆਇਆ ਹੈ ।

(3)

ਇਹ ਤਾਂ ਹੈ ਹੁਕਮ ਦਾ ਭੌਤਕੀ ਪੱਖ (Physical aspect) । ਇਸ ਦਾ ਦੂਸਰਾ ਭਾਗ ਹੈ ਮਾਨਵੀ ਪੱਖ (Human aspect) ਜਿਸ ਨੂੰ ਮਨੁੱਖ ਦੀ ਪ੍ਰਕਿਰਤੀ (Nature of man) ਜਾਂ ਮਨੁੱਖ ਦਾ ਸੁਭਾਅ ਆਖ ਸਕਦੇ ਹਾਂ । ਮਨੁੱਖ ਦਾ ਕੁਦਰਤੀ ਸੁਭਾਅ ਹੈ ਕਿ ਕੁਦਰਤ ਦੇ ਕ੍ਰਿਸ਼ਮੇ ਤੇ ਇਸ ਦਾ ਵਿਗਿਆਨ ਵੇਖ ਕੇ ਮਨੁੱਖ ਵਿਚ ਅਚੰਭਾ ਤੇ ਵਿਸਮਾਦ ਪੈਦਾ ਹੁੰਦਾ ਹੈ । ਇਸ ਵਿਚ ਜਗਿਆਸਾ ਪੈਦਾ ਹੁੰਦੀ ਹੈ । ਇਹ ਇਕ ਐਸੀ ਸ਼ਕਤੀ ਹੈ ਜੋ ਹਮੇਸ਼ਾ ਹੀ ਮਨੁੱਖ ਦੇ ਨਾਲ ਰਹਿੰਦੀ ਹੈ ਤੇ ਇਸ ਨੂੰ ਹੋਰ ਜਾਣਨ ਲਈ ਉਤਸ਼ਾਹਤ ਕਰਦੀ ਰਹਿੰਦੀ ਹੈ । ਇਸ ਸ਼ਕਤੀ ਦੀ, ਇਸ ਇਛਾ ਦੀ ਕਦੀ ਤ੍ਰਿਪਤੀ ਨਹੀਂ ਹੁੰਦੀ, ਅਤੇ ਨਾ ਹੀ 'ਹੁਕਮ' ਦੇ ਮਹੱਲ ਦੀਆਂ ਸਾਰੀਆਂ ਪਰਤਾਂ ਮਨੁੱਖ ਦੀ ਪਕੜ ਵਿਚ ਆਉਂਦੀਆਂ ਹਨ :

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥
(ਸਿਰੀ ਰਾਗੁ ਮ. ੧, ਪੰ. ੫੩)

ਤੇਰਾ ਹੁਕਮੁ ਅਪਾਰੁ ਹੈ ਕੋਈ ਅੰਤੁ ਨ ਪਾਇ ॥
(ਆਸਾ ਮ. ੫, ਪੰ. ੩੯੬)

ਇਸ ਵਿਚ ਸ਼ਕ ਨਹੀਂ ਕਿ ਮਨੁੱਖ ਦੀਆਂ ਰਚੀਆਂ ਤੇ ਇਨ੍ਹਾਂ ਦੀਆਂ ਸੰਭਾਵਨਾਵਾਂ (possibilities) ਵੀ ਬੇਓੜਕ ਹਨ । ਪਰ ਹਰ ਮਨੁੱਖ ਦੀ ਜ਼ਿੰਦਗੀ ਦਾ ਸਮਾਂ, ਤੇ ਖ਼ਾਸ ਤੌਰ ਉਤੇ ਉਸ ਦੀ ਖੋਜ ਸਮਰਥਾ ਦਾ ਸਮਾਂ ਇਕ ਖ਼ਾਸ ਹੱਦ ਤੋਂ ਅੱਗੇ ਨਹੀਂ ਜਾਂਦਾ (ਬੁਢਾਪੇ ਕਾਰਣ) । Art is long and time is short, ਇਸ ਲਈ ਹੁਕਮ ਦੇ ਢੰਗ ਬਾਰੇ ਖੋਜ ਪੀੜ੍ਹੀ ਦਰ ਪੀੜ੍ਹੀ ਚਲਦੀ ਆਉਂਦੀ ਹੈ ਤੇ ਹੁਕਮ ਦੀਆਂ ਨਿਤ ਨਵੀਆਂ ਤੇ ਹੋਰ ਸੂਖਮ ਪਰਤਾਂ ਖੁਲ੍ਹਦੀਆਂ ਆਉਂਦੀਆਂ ਹਨ । ਮਨੁੱਖ ਵਲੋਂ ਇਨ੍ਹਾਂ ਦੇ ਵਰਤਾਰੇ ਦੇ ਭੇਦ ਜਿਉਂ ਜਿਉਂ ਖੁਲਦੇ ਆਉਂਦੇ ਹਨ, ਮਨੁੱਖ ਦੀ ਜ਼ਿੰਦਗੀ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ ।

ਮਨੁੱਖ ਦੀ ਜਗਿਆਸਾ ਤੇ ਕੁਦਰਤ ਦੀਆਂ ਬਰੀਕੀਆਂ, ਦੋਵੇਂ ਹੀ 'ਹੁਕਮ' ਦਾ ਢੰਗ ਹਨ । ਇਨ੍ਹਾਂ ਦੋਹਾਂ ਦਾ ਆਪਸੀ ਪ੍ਰਤੀਕਰਮ ਇਕ ਐਸੀ ਸੰਚਾਲਕ ਸ਼ਕਤੀ ਹੈ, ਐਸਾ dynamism ਹੈ, ਜੋ ਮਨੁੱਖ ਨੂੰ ਹਰ ਸਮੇਂ ਤੇ ਹਰ ਪ੍ਰਸਥਿਤੀ ਨੂੰ ਸਮਝਣ, ਉਸ ਨਾਲ ਨਜਿਠਣ ਤੇ ਉਸ ਅਨੁਸਾਰ ਜੀਵਨ ਦੇ ਨਵੇਂ ਪੈਂਤੜੇ ਉਲੀਕਣ ਦੇ ਯੋਗ ਬਣਾਂਦਾ ਹੈ । ਸਦਾ ਚੜ੍ਹਦੀ ਕਲਾ ਪ੍ਰਦਾਨ ਕਰਦਾ ਹੈ ।

ਧੁਰ ਤੋਂ ਰੱਖੀ ਇਸ ਜਗਿਆਸਾ ਦਾ ਮਾਰਗ ਨਾ ਤਾਂ ਇਕ ਬੰਦ ਗਲੀ ਹੈ ਤੇ ਨਾ ਹੀ ਇਹ ਕਦੀ ਬੇਹਾ, ਬੋਸੀਦਾ, ਪੁਰਾਣਾ ਤੇ ਦਕਿਆਨੂਸੀ ਹੋਇਆ ਹੈ । ਨਿਤ ਨਵਾ ਤੇ ਨਰੋਆ

ਰਹਿੰਦਾ ਹੈ। ਮਨੁੱਖ ਨੂੰ ਇਸ ਮਾਰਗ ਤੋਂ ਡੇਗਣ ਦਾ ਕੋਈ ਵੀ ਰਾਹ ਕਦੀ ਕਾਰਗਰ ਤੇ ਸਫਲ ਨਹੀਂ ਹੋ ਸਕਿਆ। ਕੀ ਆਉਣ ਵਾਲੀ ਇਕੀਵੀਂ ਸਦੀ ਵਿਚ ਵਿਸਮਾਦ ਤੇ ਜਗਿਆਸਾ ਦਾ ਇਹ ਰਾਹ ਮੱਧ ਪੈ ਜਾਵੇਗਾ? ਜਾਂ ਹੁਕਮ ਦੇ ਸਾਰੇ ਭੇਦ ਮਨੁੱਖ ਦੀ ਪਕੜ ਵਿਚ ਆ ਜਾਣਗੇ? ਮਨੁੱਖ ਨਵੀਆਂ ਖੋਜਾਂ ਕਰਦਾ ਹੀ ਰਹੇਗਾ ਤੇ ਇਨ੍ਹਾਂ ਨੂੰ ਆਪਣੀ ਜ਼ਿੰਦਗੀ ਵਿਚ ਨਿਤਾਰਦਾ ਵੀ ਰਹੇਗਾ। ਇਨ੍ਹਾਂ ਅਨੁਸਾਰ ਉਸ ਦੇ ਜੀਵਨ, ਸਮਾਜ ਤੇ ਸਭਿਆਚਾਰ ਵਿਚ ਤਬਦੀਲੀ ਆਉਂਦੀ ਹੀ ਰਹੇਗੀ ਤੇ ਮਨੁੱਖ ਹੋਰ ਉਚੇਰੀ ਦ੍ਰਿਸ਼ਟੀ ਰਖਦਾ ਹੋਇਆ ਚੜ੍ਹਦੀ ਕਲਾ ਨਾਲ ਅੱਗੇ ਤੁਰਦਾ ਹੀ ਰਹੇਗਾ, ਪਰ ਰਹੇਗਾ ਉਹ ਸਦਾ ਹੁਕਮ ਦੇ ਉਪਰ ਦੱਸੇ ਘੇਰੇ ਦੇ ਅੰਦਰ ਹੀ।

ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥

(ਸਾਰੰਗ ਕੀ ਵਾਰ, ਸਲੋਕ ਮ. ੩, ਪੰ. ੧੨੪੮)

(4)

ਯਾਦ ਰਹੇ ਕਿ ਇਹ ਜਗਿਆਸਾ ਤਦ ਹੀ ਸਹੀ ਅਰਥਾਂ ਵਿਚ ਵਿਸਮਾਦ ਬਣਦੀ ਹੈ, ਜੇਕਰ ਇਹ ਭੌਤਕ ਕੁਦਰਤ, ਯਾਨੀ ਦਿਸਦੇ ਸੱਚ (existing reality) ਤੋਂ ਪਰਮ ਸੱਚ (Absolute reality) ਤੱਕ ਪਹੁੰਚ ਦਾ ਰਾਹ ਬਣੇ। ਦਿਸਦਾ ਸੱਚ (Physical nature or existing reality) ਵਿਗਿਆਨਕ ਖੋਜ ਦਾ ਵਿਸ਼ਾ ਹੈ ਤੇ ਪਰਮ ਸੱਚ (Absolute reality) ਦੀ ਪਛਾਣ ਧਰਮ ਦਾ ਵਿਸ਼ਾ ਹੈ। ਇਨ੍ਹਾਂ ਦੋਹਾਂ ਦਾ ਸੁਮੇਲ ਹੀ ਮਨੁੱਖ ਲਈ ਕਲਿਆਨਕਾਰੀ ਹੋ ਸਕਦਾ ਹੈ। ਸਹੀ ਅਰਥਾਂ ਵਿਚ ਮੁਸ਼ਕਤ ਤੇ ਘਾਲ ਕਮਾਈ, ਉਹ ਹੀ ਹੈ ਜੋ ਇਸ ਰਸਤੇ ਨਾਮ ਤੱਕ ਪਹੁੰਚੇ :

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ (ਜਪੁ, ਪੰਨਾ ੮)

ਜਗਿਆਸਾ ਦਾ ਇਹ ਰਾਹ ਜੇ ਵਿਸਮਾਦ ਦਾ ਰਾਹ ਨਾ ਬਣੇ, ਜੇ ਇਹ ਨਾਮ ਦੀ ਪਛਾਣ ਕਰਕੇ, ਸੁਰਤ ਨੂੰ ਇਸ ਨਾਲ ਜੋੜਣ ਦਾ ਰਾਹ ਨਾ ਬਣੇ, ਯਾਨੀ ਹੁਕਮ ਦੇ ਇਸ ਵਿਸ਼ਲੇਸ਼ਣ ਦੀ ਸਾਰਿਆਂ ਨਾਲ ਸਾਝ ਨਾ ਪਾਈ ਜਾਏ ਤਾਂ ਨਾ ਖੋਜੀ ਦਾ ਹੀ ਮੁਖ ਉਜਲਾ ਹੋਵੇਗਾ ਤੇ ਨਾ ਕੁਝ ਮਨੁੱਖਤਾ ਨੂੰ ਇਸ ਦਾ ਲਾਭ ਪਹੁੰਚੇਗਾ। ਕੇਵਲ ਨਾਮ ਦੀ ਦ੍ਰਿਸ਼ਟੀ ਹੀ ਖੋਜ ਨੂੰ ਪਰਉਪਕਾਰ ਵੱਲ ਲੈ ਆਵੇਗੀ ਤੇ ਇਸ ਨੂੰ "ਕੇਤੀ ਛੁਟੀ ਨਾਲ" ਦੇ ਅਰਥ ਦੇਵੇਗੀ।

ਵਿਸਮਾਦ ਦੀ ਧਾਰਨਾ ਤੋਂ ਬਿਨਾ ਕੀਤੀ ਖੋਜ, ਹਉਮੈ ਨੂੰ ਉਸਾਰੇਗੀ ਜੋ ਅਖੀਰ ਤਬਾਹੀ ਵੱਲ ਲੈ ਆਵੇਗੀ। ਇਨ੍ਹਾਂ ਖੋਜਾਂ ਤੇ ਪ੍ਰਾਪਤੀਆਂ ਨਾਲ ਮਨੁੱਖ ਦੀ ਨਿੱਜੀ, ਜਮਾਤੀ ਤੇ ਰਾਸ਼ਟਰੀ ਹਉਮੈ ਉਸਰੇਗੀ। ਇਸ ਨਾਲ ਜਿਥੇ ਮਨੁੱਖ ਦਾ ਨਿੱਜੀ, ਜਮਾਤੀ ਤੇ ਰਾਸ਼ਟਰੀ ਜੀਵਨ ਪੱਧਰ ਉੱਚਾ ਹੋਵੇਗਾ, ਉਥੇ ਉਸ ਵਿਚ ਦੂਸਰਿਆਂ ਨੂੰ, ਖਾਸ ਤੌਰ ਉਤੇ ਪੱਛੜੇ ਹੋਏ

ਲੋਕਾਂ ਨੂੰ, ਜਾਤੀ, ਜਮਾਤੀ ਜਾਂ ਰਾਸ਼ਟਰੀ ਪੱਧਰ ਉਤੇ ਨੀਚਾ ਦਿਖਾਉਣ, ਡਰਾਉਣ ਤੇ ਗੁਲਾਮ ਬਣਾਉਣ ਦੀ ਰੁਚੀ ਵੀ ਵਧੇਗੀ। ਡਿਕਟੇਟਰੀ, ਸ਼ੋਸ਼ਣ ਤੇ ਲੁੱਟ ਖਸੁੱਟ ਦੀ ਰੁਚੀ ਵੀ ਵਧੇਗੀ, ਜਿਵੇਂ ਨਿਊਟੋਨੀਅਨ ਸੋਚ ਨਾਲ ਬਸਤੀਵਾਦ ਦਾ ਵਾਧਾ ਹੋਇਆ ਸੀ। ਮੌਜੂਦਾ ਸਮੇਂ ਵਿਚ ਐਟਮੀ, ਨਿਊਕਲੀਅਰ ਤੇ ਹੋਰ ਮਾਰੂ ਹਥਿਆਰਾਂ ਦੀ ਦੌੜ ਵਿਚ ਆਈ ਤੇਜ਼ੀ ਨੇ ਮਨੁੱਖ ਮਾਤਰ ਦੇ ਸਰਵਨਾਸ਼ (annihilation) ਦੇ ਅਵਸਰ ਪੈਦਾ ਕੀਤੇ ਹੋਏ ਹਨ। ਮਨੁੱਖ ਵਿਗਿਆਨਕ ਖੋਜ ਦੁਆਰਾ ਆਉਣ ਵਾਲੀ ਖੁਸ਼ਹਾਲੀ ਦੀ ਥਾਵੇਂ ਡਰ ਤੇ ਖੌਫ ਦੇ ਪਰਛਾਵੇਂ ਹੇਠ ਜੀਉ ਰਿਹਾ ਹੈ।

(5)

ਅੱਜ ਦੀ ਪਦਾਰਥਵਾਦੀ ਧਾਰਨਾ ਵਿਚ ਰੱਤਾ ਵਿਚਾਰਵਾਨ, ਵਿਗਿਆਨਕ ਖੋਜ ਤੇ ਲਭਤਾਂ ਕਾਰਣ, ਧਰਤੀ ਦੇ ਮਹੱਤ ਰੂਪ (ਇਸ ਦੇ ਖਜ਼ਾਨਿਆਂ ਤੇ ਸਾਧਨਾਂ) ਦੀ ਵੱਧ ਤੋਂ ਵੱਧ ਵਰਤੋਂ, ਜੋ ਲੁੱਟ ਖਸੁੱਟ ਤੇ ਸ਼ੋਸ਼ਣ ਦੀ ਹੱਦ ਤੱਕ ਪਹੁੰਚਦੀ ਹੈ, ਕਰਨ ਦੀ ਦੌੜ ਵਿਚ ਲੱਗਾ ਹੋਇਆ ਹੈ। ਉਹ ਧਰਤੀ ਦੇ ਮਹੱਤ ਰੂਪ ਨੂੰ ਤਾਂ ਪਛਾਣਦਾ ਹੈ, ਪਰ ਇਸ ਦੇ 'ਮਾਤਾ' ਰੂਪ (ਮਾਤਾ ਧਰਤੁ ਮਹਤੁ) ਨੂੰ ਮਾਨਤਾ ਨਹੀਂ ਦਿੰਦਾ। ਪਦਾਰਥਵਾਦੀ ਦ੍ਰਿਸ਼ਟੀ ਹੋਣ ਕਰਕੇ 'ਮਾਤਾ' ਰੂਪ ਦੀ ਭਾਵਕਤਾ ਨਾਲ ਉਸਦਾ ਕੋਈ ਸਰੋਕਾਰ ਨਹੀਂ। ਧਰਤੀ ਦੇ ਮਹੱਤ ਰੂਪ, ਇਸ ਦੇ ਖਜ਼ਾਨਿਆਂ ਤੇ ਸਾਧਨਾਂ ਦੀ ਇਸ ਤੇਜ਼ੀ ਨਾਲ ਵਰਤੋਂ ਕਰ ਰਿਹਾ ਹੈ, ਜੋ ਉਜਾੜੇ ਦੀ ਹੱਦ ਤੱਕ ਪਹੁੰਚੀ ਹੋਈ ਹੈ। ਕਿਹਾ ਜਾਂਦਾ ਹੈ ਕਿ ਧਰਤੀ ਦੇ ਸਾਧਨਾਂ ਦੀ ਜਿਸ ਤੇਜ਼ੀ ਨਾਲ ਪਿਛਲੇ ਦਸ ਸਾਲਾਂ ਵਿਚ ਵਰਤੋਂ ਕੀਤੀ ਗਈ ਹੈ, ਪਿਛਲੇ ਕਈ ਹਜ਼ਾਰਾਂ ਸਾਲਾਂ ਵਿਚ ਨਹੀਂ ਹੋਈ। ਅੱਜ ਦਾ ਵਿਗਿਆਨਕ ਸ਼ਕਤੀ ਨਾਲ ਲੈਸ ਮਨੁੱਖ, ਆਉਣ ਵਾਲੀਆਂ ਪੀੜ੍ਹੀਆਂ ਲਈ, ਇਥੋਂ ਤੱਕ ਕਿ ਇਸ ਦੀ ਆਪਣੀ ਔਲਾਦ ਲਈ ਵੀ ਧਰਤੀ ਕੋਲ ਕੁਝ ਨਹੀਂ ਛੱਡੇਗਾ। ਇਸ ਦਾ ਵੱਡਾ ਕਾਰਣ ਇਹ ਹੈ ਕਿ ਜਿਥੇ ਉਹ ਧਰਤੀ ਦੇ ਮਾਤਾ ਰੂਪ ਦੀ ਭਾਵਕਤਾ ਨੂੰ ਨਹੀਂ ਪਛਾਣਦਾ, ਉਥੇ ਉਸ ਦੀ ਵਿਗਿਆਨਕ ਖੋਜ ਵਿਸਮਾਦ ਤੱਕ ਨਹੀਂ ਪਹੁੰਚਦੀ ਤੇ ਨਾ ਹੀ ਨਾਮ ਦੀ ਸਾਂਝੀਵਾਲਤਾ ਤੱਕ। ਉਸ ਦੀ ਵਿਗਿਆਨਕ ਖੋਜ ਨੇ ਉਸ ਨੂੰ ਅਜੇਹਾ ਸਾਕਤ ਬਣਾ ਦਿੱਤਾ ਹੈ ਕਿ ਉਹ ਸਹਿਜ ਤੇ ਸੰਜਮ ਨੂੰ ਬਾਲਾਏ ਤਾਕ ਸੁੱਟ ਕੇ, 'ਬਾਬਰ ਬ' ਐਸ਼ ਕੋਸ਼ ਕਿ ਆਲਮ ਦੋਬਾਰਾ ਨੇਸਤ' ਦੇ ਸਾਕਤ ਬਿਰਤੀ ਵਾਲੇ ਅਸੂਲ ਉਤੇ ਚਲ ਰਿਹਾ ਹੈ। ਭਾਵੇਂ ਧਰਤੀ ਦੇ ਸਾਧਨਾਂ ਦੀ ਸੰਜਮਮਈ ਵਰਤੋਂ ਬਾਰੇ ਕਈ ਚੇਤਾਵਨੀਆਂ ਦਿੱਤੀਆਂ ਜਾ ਰਹੀਆਂ ਹਨ, ਪਰ ਇਹ ਕੇਵਲ ਕਿਤਾਬੀ ਜਾਂ ਇਸ਼ਤਿਹਾਰੀ ਚੇਤਾਵਨੀਆਂ ਹੀ ਹਨ ਜੋ ਅਮਲ ਤੋਂ ਸੱਖਣੀਆਂ ਹੋਣ ਕਰਕੇ ਪਖੰਡ ਹੀ ਸਾਬਤ ਹੋ ਰਹੀਆਂ ਹਨ। 'ਮਾਤਾ ਧਰਤਿ ਮਹਤੁ' ਦਾ ਸਹੀ ਅਰਥਾਂ ਵਿਚ ਸਤਿਕਾਰ ਹੀ, ਵਿਗਿਆਨਕ ਖੋਜ ਤੇ ਲਭਤਾਂ ਨੂੰ ਲੁੱਟ ਖਸੁੱਟ ਤੇ ਸ਼ੋਸ਼ਣ ਤੋਂ ਬਚਾ ਸਕੇਗਾ ਅਤੇ ਇਹ ਵਿਸਮਾਦ ਤੇ ਨਾਮ ਦਾ ਰਾਹ ਹੈ।

(6)

(6)

ਇਹ ਵਿਚਾਰ ਪੇਸ਼ ਕੀਤਾ ਜਾ ਰਿਹਾ ਹੈ ਕਿ ਮੌਜੂਦਾ ਜ਼ਮਾਨੇ ਵਿਚ ਇਲੈਕਟ੍ਰਾਨਿਕ ਮੀਡੀਆ ਵਿਚ ਹੋ ਰਹੀ ਪ੍ਰਗਤੀ ਤੇ ਭਾਸ਼ਾ ਵਿਗਿਆਨ ਵਿਚ ਹੋ ਰਹੀ ਤਰੱਕੀ ਕਾਰਣ ਵਿਗਿਆਨਕ ਖੋਜ ਕਿਸੇ ਇਕ ਮਨੁੱਖ, ਜਮਾਤ, ਜਾਂ ਦੇਸ਼ ਦੀ ਮਾਲਕੀਅਤ ਤੇ ਇਜਾਰੇਦਾਰੀ ਨਹੀਂ ਰਹਿ ਸਕਦੀ। ਵਿਗਿਆਨਕ ਖੋਜ ਦੀ ਸਾਰੇ ਲੋਕਾਂ ਨਾਲ ਸਾਂਝ ਪੈਣੀ ਹੀ ਪੈਣੀ ਹੈ। ਪ੍ਰੰਤੂ ਸਾਨੂੰ ਇਹ ਗੱਲ ਨਹੀਂ ਭੁਲਣੀ ਚਾਹੀਦੀ ਕਿ ਵਿਗਿਆਨਕ ਖੋਜ ਵਿਚ ਕੁਝ ਲੋਕ, ਦੇਸ਼ ਕਾਫ਼ੀ ਅੱਗੇ ਨਿਕਲ ਗਏ ਹਨ ਤੇ ਦੂਸਰੇ ਪਿਛੇ ਰਹਿ ਗਏ ਹਨ। ਦੁਨੀਆਂ ਵਿਕਾਸਸ਼ੀਲ ਤੇ ਵਿਕਾਸ ਕਰ ਰਹੇ-ਯਾਨੀ ਪੱਛੜੇ ਹੋਏ, ਦੇਸ਼ਾਂ ਦੇ ਜੁੱਟਾਂ ਵਿਚ ਵੰਡੀ ਜਾ ਰਹੀ ਹੈ। ਵਿਕਸਤ ਦੇਸ਼ਾਂ ਦੀ ਚੌਧਰ ਤੇ ਇਜਾਰੇਦਾਰੀ ਤੇ ਦੂਸਰੇ ਪਾਸੇ ਪੱਛੜੇ ਹੋਏ ਜਾਂ ਵਿਕਾਸ ਕਰ ਰਹੇ ਦੇਸ਼ਾਂ ਦੀ ਮੁਥਾਜੀ ਵੱਧਦੀ ਜਾ ਰਹੀ ਹੈ। ਕੁਝ ਗੁੱਟ ਬੰਦੀਆਂ ਟੁੱਟ ਰਹੀਆਂ ਹਨ ਤੇ ਕੁਝ ਨਵੀਆਂ ਹੋਂਦ ਵਿਚ ਆ ਰਹੀਆਂ ਹਨ। ਵਿਕਸਤ ਦੇਸ਼ਾਂ ਦੀ ਇਜਾਰੇਦਾਰੀ ਤੇ ਚੌਧਰ ਐਸੀ ਵਧ ਰਹੀ ਹੈ, ਜਿਸ ਨੇ ਪੱਛੜੇ ਹੋਏ ਦੇਸ਼ਾਂ ਵਿਚ ਸ਼ੋਸ਼ਣ ਤੇ ਗੁਲਾਮੀ ਦਾ ਵਾਤਾਵਰਨ ਪੈਦਾ ਕਰਕੇ ਕਾਫੀ ਖਲਬਲੀ ਪੈਦਾ ਕੀਤੀ ਹੋਈ ਹੈ, ਜਿਵੇਂ ਪੱਛਮੀ ਏਸ਼ੀਆ, ਅਫ਼ਰੀਕਾ ਤੇ ਮੱਧ ਅਮਰੀਕਾ ਦੇ ਦੇਸ਼ਾਂ ਵਿਚ ਹੋ ਰਿਹਾ ਹੈ। ਸਾਂਝੀਵਾਲਤਾ, ਸਮਹਿਤਾ ਤੇ ਸਹਿਯੋਗ ਵਿਸ਼ਵ ਪੱਧਰ ਉਤੇ ਕਿਵੇਂ ਆਵੇ ?

ਸੰਵਾਦ ਵਿਚ ਵੀ ਫ਼ਾਇਦੇ ਦਾ ਸੱਤੀਂ ਵੀਹੀਂ ਸੌ ਹੁੰਦਾ ਹੈ। ਯੂ.ਐਨ.ਓ., ਜੋ ਅੰਤਰ ਰਾਸ਼ਟਰੀ ਪੱਧਰ ਦਾ ਸੰਵਾਦ ਗ੍ਰਹਿ ਹੈ, ਉਸ ਤੋਂ ਅਸੀਂ ਭਲੀ ਪ੍ਰਕਾਰ ਜਾਣੂ ਹਾਂ। ਜਿਸ ਦੀ ਜੁੱਟ ਬੰਦੀ ਜ਼ਿਆਦਾ ਭਾਰੀ ਉਸੇ ਦਾ ਬੋਲਬਾਲਾ, ਅਤੇ ਇਨ੍ਹਾਂ ਜੁੱਟ ਬੰਦੀਆਂ ਦਾ ਆਧਾਰ ਫਿਰ ਆਰਥਿਕ ਤੇ ਤਕਨੀਕੀ ਚੌਧਰ ਹੈ। ਲੋੜ ਦ੍ਰਿਸ਼ਟੀ ਬਦਲਣ ਦੀ ਹੈ, ਸੰਵਾਦ ਰਾਹੀਂ ਧੌਂਸ ਜਮਾਨ ਦੀ ਨਹੀਂ। ਲੋੜ ਹੈ ਨਾਮ ਦੀ, ਸਾਂਝੀਵਾਲਤਾ ਦੀ ਦ੍ਰਿਸ਼ਟੀ ਲਿਆਉਣ ਦੀ, ਜਿਸ ਵਿਚ "ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ" ਦੀ ਪ੍ਰਧਾਨਤਾ ਹੋਵੇ।

ਜਦ ਤੱਕ ਜਗਿਆਸਾ ਤੋਂ ਉਪਜੀ ਖੋਜ, ਵਿਸਮਾਦ ਦੇ ਰਾਹ ਨਹੀਂ ਪੈਂਦੀ, ਨਾਮ ਦੀ ਸਾਂਝੀਵਾਲਤਾ ਦੇ ਡਸਿਪਲਿਨ ਨੂੰ ਅਪਣਾ ਕੇ, ਕੁੱਝ ਮਨੁੱਖ ਮਾਤਰ ਦੇ ਭਲੇ, ਸਰਬੱਤ ਦੇ ਭਲੇ ਦੇ ਰਾਹ ਨਹੀਂ ਟੁਰਦੀ, ਮਨੁੱਖ ਦਾ ਭਵਿੱਖ ਉਜਲਾ ਨਹੀਂ ਹੋਵੇਗਾ। ਅਤੇ ਕੀਤੀ ਗਈ ਮੁਸ਼ੱਕਤ ਤਦ ਹੀ ਸਫਲ ਹੋਵੇਗੀ ਜੇ ਇਸ ਦਾ ਫ਼ਾਇਦਾ, ਬਿਨਾਂ ਕਿਸੇ ਰੋਕ ਜਾਂ ਝਿਜਕ ਦੇ ਸਭ ਨੂੰ ਪਹੁੰਚੇ। "ਕੇਤੀ ਛੁਟੀ ਨਾਲ" ਤੋਂ ਬਿਨਾਂ "ਮੁਖ ਉਜਲਾ" ਕਿਵੇਂ ਹੋ ਸਕਦਾ ਹੈ ?

(7)

ਹੁਕਮ ਦਾ ਇਕ ਹੋਰ ਅਤਿ ਜ਼ਰੂਰੀ ਪੱਖ ਹੈ ਮਨੁੱਖ ਵਿਚ ਕੁਦਰਤ ਵਲੋਂ ਰੱਖੀ ਗਈ

ਸੰਗ ਤੇ ਸਾਂਝ ਵਿਚ ਰਹਿਣ ਦੀ ਕੁਦਰਤੀ ਰੁਚੀ। ਇਕੱਲ ਹਮੇਸ਼ਾਂ ਹੀ ਮਨੁੱਖ ਲਈ ਮਾਰੂ ਸਾਬਤ ਹੋਈ ਹੈ, ਭਾਵੇਂ ਉਹ ਕਿੰਨੀਆ ਵੀ ਪ੍ਰਾਪਤੀਆਂ ਕਿਉਂ ਨਾ ਕਰ ਲਵੇ। ਸੰਗ ਤੇ ਸਾਝ ਵਿਚ ਰਹਿਣ ਦੀ ਇਸ ਕੁਦਰਤੀ ਰੁਚੀ ਨੂੰ (Gregariousness) ਆਖਦੇ ਹਨ। ਕਰਤਾ ਪੁਰਖ ਦੇ ਹੁਕਮ ਨਾਲ ਮਿਲੀ ਮਨੁੱਖ ਦੀ ਇਹ ਪ੍ਰਕਿਰਤੀ, ਇਕ ਅਜੇਹਾ ਦੈਵੀ ਗੁਣ ਹੈ ਜੋ ਮਨੁੱਖ ਦੀ ਭਾਈਚਾਰਕ ਤੇ ਸਮਾਜਕ ਜ਼ਿੰਦਗੀ ਦੀ ਟੇਕ ਬਣਦੀ ਹੈ। ਇਹ ਰੁਚੀ ਮਨੁੱਖ ਦੀ ਹਉਮੈ ਨੂੰ ਪਤਲਾ ਪਾਉਂਦੀ ਹੈ। ਉਸ ਵਿਚ ਦੂਸਰਿਆਂ ਲਈ ਲਿਹਾਜ਼, ਬਰਾਬਰੀ, ਸਹਿਯੋਗ ਮਿਲਵਰਤਨ ਤੇ ਇਕਸਾਰਤਾ ਦਾ ਅਹਿਸਾਸ ਪੈਦਾ ਕਰਦੀ ਹੈ, ਜਿਸ ਨੂੰ ਸਮੁਚੇ ਤੌਰ ਉਤੇ ਭਰਪਣ ਆਖ ਸਕਦੇ ਹਾਂ। ਇਸ ਨੂੰ ਨਾਮ-ਮਾਰਗ ਦੀ ਸਹਾਇਕ ਰੁਚੀ ਵੀ ਆਖ ਸਕਦੇ ਹਾਂ। ਇਸ ਲਈ ਜ਼ਰੂਰੀ ਡਸਿਪਲਿਣ ਸਹਿਜ ਤੇ ਸੰਜਮ ਹੈ, ਵਰਤ ਵਿਹਾਰ ਵਿਚ ਵੰਡ ਛਕਣਾ ਹੈ। ਇਹ ਹੀ ਇਕ ਰਸਤਾ ਹੈ ਕੁਲ ਦੁਨੀਆ ਨੂੰ ਇਕ ਸਾਂਝ ਵਿਚ ਪਰੋਣ ਦਾ, ਇਕ ਅੰਤਰ ਰਾਸ਼ਟਰੀ ਭਾਈਚਾਰੇ ਵਿਚ ਜੋੜਣ ਦਾ। ਜੇਕਰ ਵੰਡ ਛਕਣ ਦਾ ਨਿਯਮ, ਵਿਗਿਆਨਕ ਖੋਜ ਦੁਆਰਾ ਕੀਤੀਆਂ ਪ੍ਰਾਪਤੀਆਂ ਤੇ ਲਭਤਾਂ ਉਤੇ ਲਾਗੂ ਕੀਤਾ ਜਾਵੇ ਤਾਂ ਦੁਨੀਆਂ ਦੇ ਵੱਖ ਵੱਖ ਦੇਸ਼ਾਂ ਦੀ ਵਿਕਸਤ ਤੇ ਪੱਛੜੇ ਹੋਏ ਦੇਸ਼ਾਂ ਵਿਚ ਦੁਵੰਡ ਖਤਮ ਹੋ ਸਕਦੀ ਹੈ। ਇਕਸਾਰਤਾ, ਮਿਲਵਰਤਨ ਤੇ ਬਰਾਬਰੀ ਲਿਆਂਦੀ ਜਾ ਸਕਦੀ ਹੈ। ਅੰਤਰ-ਰਾਸ਼ਟਰੀ ਹਉਮੈ ਤੇ ਹੀਣਤਾ ਦਾ ਟਕਰਾਓ ਖ਼ਤਮ ਹੋ ਸਕਦਾ ਹੈ। "ਕਉਣੁ ਡਰੈ ਡਰੁ ਕਿਸ ਕਾ ਹੋਇ" (ਪੰ. ੮੪੨)

ਜੇਕਰ ਵਿਸਮਾਦ ਖੋਜ ਨੂੰ ਉਤਸ਼ਾਹਤ ਕਰਦਾ ਹੈ ਤਾਂ ਇਸ ਦਾ ਅੰਤਮ ਨਿਸ਼ਾਨਾ, ਪਰਮ ਸੱਚ ਦੀ ਪਛਾਣ ਹੈ, ਹੁਕਮ ਦੀ ਪਛਾਣ ਹੈ :

ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ ॥
(ਪ੍ਰਭਾਤੀ ਕਬੀਰ ਜੀ, ਪੰ. ੧੩੫੦)

"ਹੁਕਮੁ ਪਛਾਣੈ ਸੁ ਏਕੋ ਜਾਨੈ" ਹੀ ਇਨਸਾਨੀਅਤ ਦਾ ਤਕਾਜ਼ਾ ਹੈ। ਇਸ ਪਛਾਣ ਤੋਂ ਅਗਲਾ ਕਦਮ ਹੈ, ਇਸ ਸੱਚ ਨਾਲ ਇੱਕ ਮਿੱਕ ਹੋ ਜਾਣਾ, ਸੱਚ ਵਿਚ ਸਮਾ ਜਾਣਾ। ਕੁਲ ਮਨੁੱਖਤਾ ਵਿਚ ਇਕ ਸਾਰ ਪਸਰੇ ਹੋਏ ਪਰਮ ਸੱਚ ਨਾਲ ਅਭੇਦ ਹੋ ਜਾਣਾ, ਕੁਲ ਮਨੁੱਖਤਾ ਨੂੰ ਸਮਰਪਤ ਹੋ ਜਾਣਾ :

ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥
ਹੁਕਮੁ ਬੂਝੈ ਸੋ ਸਚੁ ਸਮਾਣਾ ॥ (ਗਉੜੀ ਮ. ੫, ਪੰ. ੧੯੯)

ਇਹ "ਸਚ ਸਮਾਣਾ" ਹੀ ਇਕਵੀਂ ਸਦੀ ਦੇ ਕਈ ਪੱਖਾਂ ਤੋਂ ਜਾਗਰੂਕ ਮਨੁੱਖ ਨੂੰ ਇਕ ਸਾਂਝੀ ਮਿਲਵਰਤਨ ਤੇ ਸਹਿਯੋਗੀ ਇਕਾਈ ਵਿਚ ਪਰੋ ਸਕਦੀ ਹੈ; ਕੁਲ ਮਨੁੱਖ ਮਾਤਰ ਵਿਚ ਏਕਤਾ ਤੇ ਪਰਸਪਰ ਵਿਸ਼ਵਾਸ ਕਾਰਣ ਉਪਜੀ ਇਕਾਗਰਤਾ ਲਿਆ ਸਕਦੀ ਹੈ, ਜਿਸ

ਦੀ ਧਾਰਨਾ ਹਉਮੈ ਤੋਂ ਉਪਜਿਆ ਡਰ ਬੇ-ਵਿਸਾਹੀ ਤੇ ਨਿਖੇੜ ਨਹੀਂ ਸਗੋਂ ਪਰਸਪਰ ਵਿਸ਼ਵਾਸ, ਸਹਿਜ ਤੇ ਸੰਜਮ ਹੋਵੇ, ਸੰਵਾਦ ਨਹੀਂ ਸਹਿਯੋਗ ਹੋਵੇ। ਇਹ ਸਚ ਸਮਾਨਾ ਦੀ ਧਾਰਨਾ, ਸਦਾ ਹੀ ਮਨੁੱਖੀ ਹਿਰਦੇ ਵਿਚ ਚਲਦੀ ਆਈ ਹੈ, ਚਲਦੀ ਰਹੇਗੀ। ਇਸੇ ਨਾਲ ਹੀ ਮਨੁੱਖ ਉਜਲ-ਮੁੱਖੀ ਹੋ ਕੇ ਜ਼ਿੰਦਗੀ ਜੀਉ ਸਕਦਾ ਹੈ :

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ (ਜਪੁ, ਪੰ. ੮)

**Tract No. 445 printed with the help and co-operation of :—**

1. Shri Guru Singh Sabha, Patiala.
2. Shri Guru Singh Sabha Piru Manoor Cochin.
3. Gurbani Parchar Kender, Hoshiarpur.
4. Shri Guru Kalangidhar Sewak Jatha, Bikaner.
5. Baba Teja Singh Trust, West Patel Nagar, New Delhi.
6. S. Gurcharn Singh, Jagraon.
7. S. Baldev Singh and Sons, Jagraon.
8. Giani Avtar Singh Nurani Jyoti Art Press, Jagraon.
9. S. Surjit Singh, Surjit Kaur, New Basti, Jagraon.
10. S. Man Singh, Jyoti Nagar, New Delhi.
11. S. Inder Singh, New Prem Nagar, Ludhiana.
12. Bibi Kashmir Kaur w/o S. Bachan Singh Vinipeg, Canada.
13. S. Narinderpal Singh, Nirmal Vihar, New Delhi.
14. S. Daljit Singh Niamatpur, Distt. Burdwan, W.B.
15. S. Gurcharan Singh, Indian Automobiles, Kurnul, A. P.
16. Capt. Hargobind Singh, Gobind Nagar, Dehradun.
17. S. Inderjit Singh, Sarabha Nagar, Ludhiana.
18. S. Joginder Singh, Boota Singh Wala, Patiala.

**Subscription of the Mission**

| | |
|---|---|
| India | |
| Annual | Rs. 35/- |
| Life Membership | Rs. 250/- |
| Other Countries | |
| Life Membership | Rs. 1000/- |

Published in Collaboration with Academy of Sikh Religion & Culture, Patiala, Guru Nanak Dev Vidyak Society, Patiala and Gurmat Sahit Parchar Mission, Delhi.